# ਤਨਖਾਹਨਾਮਾ ਭਾਈ ਨੰਦ ਲਾਲ

ਪ੍ਰਸ਼ਨ ਭਾਈ ਨੰਦ ਲਾਲ
ਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਦੋਹਰਾ

ਪ੍ਰਸ਼ਨ ਕੀਆ ਨੰਦ ਲਾਲ ਜੀ, ਗੁਰੂ ਬਤਾਈਐ ਮੋਹਿ।
ਕਉਨ ਕਰਮ ਇਨ ਜੋਗ ਹੈ, ਕਉਨ ਕਰਮ ਨਹੀ ਸੋਹਿ।੧।
ਨੰਦ ਲਾਲ! ਤੁਮ ਬਚਨ ਸੁਨ, ਸਿਖ ਕਰਮ ਹੈ ਏਹੁ।
ਨਾਮ ਦਾਨ ਇਸਨਾਨ ਬਿਨ, ਕਰਹਿ ਨ ਅਨ ਸਿਉ ਨੇਹੁ।੨।

ਚੌਪਈ

ਪ੍ਰਾਤਹ ਕਾਲ ਸਤਿਸੰਗ ਨ ਜਾਵਹਿ। ਤਨਖਾਹਦਾਰ ਵਹ ਵਡਾ ਕਹਾਵਹਿ।
ਸਤਿਸੰਗ ਜਾਇ ਕਰਿ ਚਿਤ ਡੁਲਾਵਹਿ। ਈਹਾਂ ਊਹਾਂ ਠਉਰ ਨ ਪਾਵਹਿ।੩।
ਹਰਿ ਜਸ ਸੁਨਤੇ ਬਾਤ ਚਲਾਵਹਿ। ਕਹਿ ਗੋਬਿੰਦ ਸਿੰਘ ਜਮਪੁਰਿ ਜਾਵਹਿ।
ਨਿਰਧਨ ਦੇਖਿ ਨ ਪਾਸਿ ਬਹਾਵਹਿ। ਸੋ ਤਨਖਾਹੀ ਮੂਲ ਕਹਾਵਹਿ।੪।
ਸ਼ਬਦ ਗਿਆਨ ਬਿਨ ਕਰਹਿ ਜੁ ਬਾਤ। ਤਾਂ ਕੈ ਕਛੁ ਨਾ ਆਵਹਿ ਹਾਥ।
ਸ਼ਬਦ ਭੋਗ ਨ ਨਿਵਾਵੈ ਸੀਸ। ਤਾਂ ਕੋ ਮਿਲੈ ਨਾ ਪਰਮ ਜਗਦੀਸ਼।੫।

ਦੋਹਰਾ

ਜੋ ਪ੍ਰਸਾਦ ਕੋ ਬਾਂਟ ਹੈ, ਮਨ ਮਹਿ ਧਾਰਹਿ ਲੋਭ।
ਕਿਸੈ ਥੋੜਾ ਕਿਸੇ ਅਗਲਾ, ਸਦਾ ਰਹਹਿ ਤਿਸ ਸੋਗ।੬।
ਕੜਾਹ ਪ੍ਰਸਾਦ ਕੀ ਵਿਧਿ ਸੁਨ ਲੀਜੈ। ਤੀਨ ਭਾਂਤ ਕੋ ਸਮਸਰ ਕੀਜੈ।
ਲੇਪਨ ਆਗੇ ਬਹੁਕਰ ਦੀਜੈ। ਮਾਂਜਨ ਕਰ ਭਾਂਜਨ ਧੋਵੀਜੈ।੭।
ਕਰਿ ਇਸਨਾਨ ਪਵਿਤ੍ਰ ਹੁਇ ਬਹਹਿ। ਵਾਹਿਗੁਰੂ ਬਿਨ ਅਵਰ ਨ ਕਹਹਿ।
ਨਵਤਨ[1] ਕੁੰਭ ਪੂਰਿ ਜਲ ਲੇਹੁ। ਗੋਬਿੰਦ ਸਿੰਘ ਸਫਲ ਤਿਹ ਦੇਹ।
ਕਰਿ ਤਿਆਰ ਚਉਂਕੀ ਪਰ ਧਰੈ। ਚਾਰ ਓਰ ਕੀਰਤਨ ਬਹਿ ਕਰੈ।੮।

ਦੋਹਰਾ

ਮੋਹਰ ਤੁਰਕ ਕੀ ਸਿਰ ਧਰੇ, ਲੋਹ ਲਗਾਵਹਿ ਚਰਨ।
ਕਹੈ ਗੋਬਿੰਦ ਸਿੰਘ ਲਾਲ ਜੀ, ਫਿਰ ਫਿਰ ਹੁਇ ਤਿਸ ਮਰਨ।੯।

---

੧. ਪਾਠਾਂਤ੍ਰ-ਲੋਹਿਤ।

### ਚੌਪਈ

ਲਗੈ ਦੀਵਾਨ ਮੂਲ ਨਹਿ ਜਾਵਹਿ। ਰਹਿਤ ਬਿਨਾ ਪ੍ਰਸਾਦ ਵਰਤਾਵਹਿ।
ਸੂਹਾ ਪਹਿਨ ਲਏ ਨਸਵਾਰ। ਗੋਬਿੰਦ ਸਿੰਘ ਜਮ ਕਰੈ ਖੁਆਰ।੧੦।
ਮਾਇ ਭੈਣ ਜੋ ਆਵਹਿ ਸੰਗਤਿ। ਦ੍ਰਿਸ਼ਟੀ ਬੁਰਿ ਦੇਖਹਿ ਤਿਸ ਪੰਗਤਿ।
ਸਿਖ ਹੋਇ ਜੋ ਕਰਹਿ ਕ੍ਰੋਧ। ਕੰਨਿਆ ਮੂਲ ਨ ਦੇਵਹਿ ਸੋਧ।
ਧੀ ਭੈਣ ਕਾ ਪੈਸਾ ਖਾਇ। ਗੋਬਿੰਦ ਸਿੰਘ ਧੱਕੇ ਜਮ ਲਾਇ।੧੧।
ਸਿਖ ਹੋਇ ਬਿਨ ਲੋਹ[1] ਜੋ ਫਿਰਹਿ। ਆਵਤ ਜਾਵਤ ਜਨਮੈ ਮਰੈ।
ਮਾਲ ਅਤਿਥਿ ਕਾ ਬਲ ਕਰ ਛਲਹਿ। ਜਪ ਤਪ ਤਾਂ ਕੋ ਸਭ ਨਿਹਫਲਹਿ।੧੨।

### ਸੋਰਠਾ

ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।
ਦਾਤਨ ਨੀਤ ਕਰੇਇ, ਨ ਦੁਖ ਪਾਵਹਿ ਲਾਲ ਜੀ।੧੩।

### ਦੋਹਰਾ

ਦਸਵੰਧ ਗੁਰੂ ਨਹੀਂ ਦੇਵਹੀ, ਝੂਠ ਬੋਲਿ ਜੋ ਖਾਇ।
ਕਹਿ ਗੋਬਿੰਦ ਸਿੰਘ ਲਾਲ ਜੀ, ਤਿਸ ਕਾ ਕਛੁ ਨ ਬਿਸਾਹੁ।੧੪।

### ਚੌਪਈ

ਠੰਢੇ ਪਾਣੀ ਜੋ ਨਹੀਂ ਨ੍ਹਾਵੈ। ਬਿਨ ਜਪੁ ਪੜ੍ਹੇ ਪ੍ਰਸਾਦ ਜੁ ਖਾਵੈ।
ਬਿਨ ਰਹਿਰਾਸ ਸੰਧਿਆ ਜੋ ਖੋਵਹਿ। ਕੀਰਤਨ ਪੜ੍ਹੇ ਬਿਨ ਰੈਣ ਜੁ ਸੋਵਹਿ।੧੫।
ਚੁਗਲੀ ਕਰਿ ਜੋ ਕਾਜ ਬਿਗਾਰਹਿ। ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ।
ਕਰੈ ਬਚਨ ਜੋ ਪਾਲਹਿ ਨਾਹੀ। ਗੋਬਿੰਦ ਸਿੰਘ ਤਿਸ ਠਉਰ ਕਤ ਨਾਹੀ।੧੬।
ਲੈ ਤੁਰਕਨ ਤੇ ਮਾਸ ਜੁ ਖਾਵਹਿ। ਬਿਨ ਗੁਰਸ਼ਬਦ ਬਚਨ ਜੋ ਗਾਵਹਿ।
ਤ੍ਰਿਯਾ ਰਾਗ ਸੁਨਹਿ ਚਿਤ ਲਾਇ। ਸੁਨਹੁ ਲਾਲ! ਸੋ ਜਮਪੁਰਿ ਜਾਇ।੧੭
ਅਰਦਾਸ ਬਿਨਾਂ ਜੋ ਕਾਜ ਸਿਧਾਵੈ। ਭੇਟ ਕੀਏ ਬਿਨੁ ਕਛੁ ਮੁਖ ਪਾਵੈ।
ਤਿਆਗੀ ਵਸਤੂ ਗ੍ਰਹਿਣ ਜੋ ਕਰੈ। ਬਿਨ ਤ੍ਰਿਯ ਆਪਨੀ ਸੇਜ ਜੋ ਧਰੈ।੧੮
ਅਤਿਥਿ ਦੇਖ ਨਹਿੰ ਦੇਵਹਿ ਦਾਨ। ਸੋ ਨਹਿ ਪਾਵਹਿ ਦਰਗਹਿ ਮਾਨ।
ਕੀਰਤਨ ਕਥਾ ਸਿਉਂ ਮਨ ਨਹੀਂ ਲਾਵਹਿ। ਸੰਤ ਸਿਖ ਕੋ ਬੁਰਾ ਅਲਾਵਹਿ।੧੯
ਨਿੰਦਾ ਜੂਆ ਹਿਰੈ ਜੁ ਮਾਲ। ਮਹਾਂ ਦੁਖਾਵਹਿ ਤਿਸ ਕੋ ਕਾਲ।
ਗੁਰ ਕੀ ਨਿੰਦਾ ਸੁਨਹਿ ਨ ਕਾਨ। ਭੇਟਨ ਕਰੈ ਸੰਗਿ ਕ੍ਰਿਪਾਨ।੨੦।

### ਦੋਹਰਾ

ਗੋਲਕ ਰਾਖਹਿ ਨਾਹਿ ਜੋ ਛਲ ਕਾ ਕਰਹਿ ਵਪਾਰ।
ਕਹੈ ਗੋਬਿੰਦ ਸਿੰਘ ਲਾਲ ਜੀ, ਭੋਗਹਿ ਨਰਕ ਹਜ਼ਾਰ।੨੧।
ਵਾਹਿਗੁਰੂ ਬਿਨ ਕਹੇ ਜੁ ਪਾਵਹਿ। ਵੇਸਵਾ ਦੁਆਰੇ ਸਿਖ ਜੋ ਜਾਵਹਿ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ। ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ।੨੨।

---

੧. ਭਾਵ ਸ਼ਸਤ੍ਰ ਤੋਂ ਹੈ।

ਗੁਰ ਤਲਪੀ[1] ਕਪਟੀ ਹੈ ਜੋਇ। ਬਡ ਤਨਖਾਈ ਜਾਨਹੁ ਸੋਇ।
ਗੁਰ ਕੋ ਛੋਡਿ ਅਵਰ ਸਿਉ ਮਾਂਗਹਿ। ਰਾਤ੍ਰੀ ਸੋਇ ਤੇੜ ਹੋਇ ਨਾਂਗਹਿ।੨੩।

ਦੋਹਰਾ

ਨਗਨ ਹੋਇ ਬਾਹਰ ਫਿਰਹਿ, ਨਗਨ ਸੀਸ ਜੋ ਖਾਇ,
ਨਗਨ ਪ੍ਰਸਾਦ ਜੋ ਬਾਂਟਈ, ਤਨਖਾਹੀ ਬਡੋ ਕਹਾਇ।੨੪।

ਸਵੈਯਾ

ਜੋ ਗੁਰ ਵਾਕਨ ਕੋ ਤਜ ਕੈ, ਪੁਨ ਅਉਰਨ ਵਾਕ ਰਿਦੈ ਜੁ ਲਿਆਵੈ।
ਲੋਕ ਪਰਲੋਕ ਮੈਂ ਠਉਰ ਨਹੀਂ ਤਿਨ, ਸੋ ਨਰਕਾਂਤਰ ਬੀਚ ਭ੍ਰਮਾਵੈ।
ਤਾਂ ਨਰ ਸੋ ਯਮ ਧਾਮ ਭਰਉਂ, ਦਿਨ ਰਾਤ ਹਮੇਸਹਿ ਸੋ ਦੁਖ ਪਾਵੈ।
ਆਵਨ ਜਾਵਨ ਬੀਚ ਫਿਰਹਿ, ਯਮ ਕੀ ਸਦਹੀ ਪੁਨ ਚੋਟਨ ਖਾਵੈ।੨੫।

ਦੋਹਰਾ

ਖਲਕ[2] ਖਾਲਕ ਕੀ ਜਾਨ ਕੈ, ਖਲਕ ਦੁਖਾਵਹਿ ਨਾਹਿ।
ਖਲਕ ਦੁਖਹਿ ਨੰਦ ਲਾਲ ਜੀ, ਖਾਲਕ ਕੋਪਹਿੰ ਤਾਂਹਿ।੨੬।

ਚੌਪਈ

ਖਾਲਸਾ ਸੋਇ ਜੋ ਨਿੰਦਾ ਤਿਆਗੈ। ਖਾਲਸਾ ਸੋਇ ਲੜੈ ਹੁਇ ਆਗੈ।
ਖਾਲਸਾ ਸੋਇ ਪੰਚ ਕਉ ਮਾਰੈ। ਖਾਲਸਾ ਸੋਇ ਭਰਮ ਕਉ ਸਾੜੈ।੨੭।
ਖਾਲਸਾ ਸੋਇ ਮਾਨ ਜੋ ਤਿਆਗੈ। ਖਾਲਸਾ ਜੋ ਪਰਤ੍ਰਿਆ ਤੇ ਭਾਗੈ।
ਖਾਲਸਾ ਸੋਇ ਪਰਦ੍ਰਿਸਟਿ ਤਿਆਗੈ। ਖਾਲਸਾ ਸੋਇ ਨਾਮ ਰਤ ਲਾਗੈ।੨੮।
ਖਾਲਸਾ ਸੋ ਬਾਣੀ ਹਿਤ ਲਾਇ। ਖਾਲਸਾ ਸੋਇ ਸਾਰ ਮੁਹਿ ਖਾਹਿ।
ਖਾਲਸਾ ਸੋਇ ਨਿਰਧਨ ਕੋ ਪਾਲੈ। ਖਾਲਸਾ ਸੋਇ ਦੁਸਟ ਕੋ ਗਾਲੈ।੨੯।
ਖਾਲਸਾ ਸੋਇ ਨਾਮ ਜਪ ਕਰੈ। ਖਾਲਸਾ ਸੋਇ ਮਲੇਛ ਪਰ ਚੜ੍ਹੈ।
ਖਾਲਸਾ ਸੋਇ ਨਾਮ ਸਿਉਂ ਜੋੜਹਿ। ਖਾਲਸਾ ਸੋਇ ਬੰਧਨ ਕਉ ਤੋੜਹਿ।੩੦।
ਖਾਲਸਾ ਸੋਇ ਜੋ ਚੜ੍ਹਹਿ ਤੁਰੰਗ। ਖਾਲਸਾ ਸੋ ਜੋ ਕਰੈ ਨਿਤ ਜੰਗ।
ਖਾਲਸਾ ਸੋਇ ਸ਼ਸਤ੍ਰ ਕਉ ਧਾਰੈ। ਖਾਲਸਾ ਸੋਇ ਦੁਸ਼ਟਿ ਕਉ ਮਾਰੈ।੩੧।

ਦੋਹਰਾ

ਦੋਹੀ ਫਿਰੈ ਅਕਾਲ ਕੀ, ਨਿੰਦਾ ਕਰਹਿ ਨ ਕੋਇ।
ਬਨ ਪਰਬਤ ਸਭ ਭਜੈਂਗੇ, ਤ੍ਰਿਹੂ ਜਗਤ ਮੇਂ ਸੋਇ।੩੨।

ਚੌਪਈ

ਸੁਨਹੁ ਨੰਦ ਲਾਲ! ਇਹ ਸਾਜ਼। ਪਰਗਟ ਕਰਾਊਂ ਆਪਨੋ ਰਾਜ।
ਚਾਰ ਬਰਨ ਇਕ ਬਰਨ ਕਰਾਊਂ। ਵਾਹਿਗੁਰੂ ਕਾ ਜਾਪ ਜਪਾਊਂ।੩੩।
ਚਢਹਿੰ ਤੁਰੰਗ ਉਡਾਵਹਿੰ ਬਾਜ਼। ਤੁਰਕ ਦੇਖ ਕਰਿ ਜਾਵਹਿੰ ਭਾਜ।
ਸਵਾ ਲਾਖ ਸੇ ਏਕ ਲੜਾਉਂ। ਚੜ੍ਹੈ ਸਿੰਘ ਤਿਸ ਮੁਕਤ ਕਰਾਊਂ।੩੪।

---

੧. ਗੁਰੂ ਦੀ ਇਸਤ੍ਰੀ ਨੂੰ ਭੋਗਣ ਵਾਲਾ  ੨. ਖਲਕਤ, ਜਨਤਾ।

ਝੂਲਨ ਨੇਜੇ ਹਸਤੀ ਸਾਜੇ। ਦੁਆਰ ਦੁਆਰ ਪਰ ਨਉਬਤ ਵਾਜੇ।
ਸਵਾ ਲਾਖ ਜਬ ਧੁਖੇ ਪਲੀਤਾ। ਤਬ ਖਾਲਸਾ ਉਦੈ ਅਸਤ ਲਉ ਜੀਤਾ।੩੫।

ਦੋਹਰਾ

ਰਾਜ ਕਰੇਗਾ ਖਾਲਸਾ, ਆਕੀ ਰਹਹਿ ਨ ਕੋਇ।
ਖ੍ਵਾਰ ਹੋਇ ਸਭ ਮਿਲੈਂਗੇ, ਬਚਹਿ ਸ਼ਰਨ ਜੋ ਹੋਇ।੩੬।

ਬਚਨ ਹੈ ਸ੍ਰੀ ਗੁਰੂ ਜੀ ਕਾ ਕਿ ਜੇ ਕੋਈ ਸਿਖ ਦਾ ਬੇਟਾ ਹੋਇ ਔਰ ਮੋਨਾ ਹੋਇ ਜਾਵੇ, ਤਿਸ ਕੀ ਜੜ ਸੁੱਕੀ ਔਰ ਜੋ ਮੋਨਾ, ਸਿਖ ਹੋਇ ਜਾਵੇ ਤਿਸ ਕੀ ਜੜ ਹਰੀ।